ਹਨ ਉਨ੍ਹਾਂ ਤੇ ਕੋਈ ਵਾਦ ਵਿਵਾਦ ਨਹੀਂ ਹੋਣਾ ਚਾਹੀਦਾ। ਬਾਕੀ ਦੀਆਂ ਕਥਤ ਬਾਣੀਆਂ ਦਾ, ਸਿੱਖ ਸਿਧਾਂਤਾਂ ਅਤੇ ਇਤਿਹਾਸਕ ਪ੍ਰਮਾਣਾਂ ਨੂੰ ਮੁੱਖ ਰਖਦਿਆਂ, ਭਾਸ਼ਾ ਅਤੇ ਵਿਚਾਰਧਾਰਾ ਦੇ ਅਧਾਰ ਤੇ ਨਿਰਣਾ ਕਰਨਾ ਚਾਹੀਦਾ ਹੈ। ਕਮੇਟੀ ਵਿਚ ਚੁਣੇ ਗਏ ਵਿਦਵਾਨਾਂ ਦੀ ਵਿਦਵਤਾ ਅਤੇ ਨਿਰਪੱਖਤਾ ਦਾ ਖਿਆਲ ਰੱਖਣਾ ਚਾਹੀਦਾ ਹੈ। ਇਹ ਵਿਦਵਾਨ ਸੰਸਕ੍ਰਿਤ, ਫ਼ਾਰਸੀ, ਹਿੰਦੀ, ਬ੍ਰਿਜ ਭਾਸ਼ਾ, ਹਿੰਦਵੀ ਅਤੇ ਪੰਜਾਬੀ ਭਾਸ਼ਾਵਾਂ ਵਿਚ ਨਿਪੁੰਨ ਹੋਣ ਤਾਕਿ ਕਥਤ ਦਸਮ ਗ੍ਰੰਥ ਦੀ ਬਾਣਾ ਦਾ ਭਾਵਪੂਰਤ ਨਰੀਖਣ ਅਤੇ ਨਿਰਣਾ ਕੀਤਾ ਜਾ ਸਕੇ। ਇਨ੍ਹਾਂ ਵਿਚ ਕੁਝ ਵਿਦਵਾਨ ਉਹ ਵੀ ਹੋਣੇ ਚਾਹੀਦੇ ਹਨ ਜੋ ਪੁਰਾਤਨ ਛੰਦ ਸ਼ਾਸਤਰ ਦਾ ਪੂਰਾ ਗਿਆਨ ਰਖਦੇ ਹੋਣ।

**ਦਸਮ ਗ੍ਰੰਥ ਬਾਰੇ ਛਪਣ ਹੇਤ ਮੋਨੋਗ੍ਰਾਫ ਚੋਂ ਕਸ਼ੀਦ ਕੀਤਾ ਹੋਇਆ**